ੴ ਸਤਿਗੁਰ ਪ੍ਰਸਾਦਿ॥

ਸ੍ਰੀ ਵਾਹਿਗੁਰੂ ਜੀ ਕੀ ਫਤਹ॥ ਸ੍ਰੀ ਭਵਾਨੀ ਜੀ ਸਹਾਇ॥

# ਸ੍ਰੀ ਸਹਿਜ ਪਾਠ ਮਰਿਆਦਾ ਸ੍ਰੀ ਮੁਖਿਵਾਕ ਪਾਤਿਸਾਹੀ ੧੦॥

# ਸ੍ਰੀ ਸਰਬਲੋਹ ਪ੍ਰਕਾਸ਼ ; ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਸੰਗ੍ਰਹਿ ਕਰਤਾ

ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ

ਵਲੋਂ ਪ੍ਰੇਮ ਭੇਟਾ

ਸਿੰਘ ਸਾਹਿਬ ਜਥੇਦਾਰ ਬਾਬਾ ਗੱਜਣ ਸਿੰਘ ਜੀ

(੧੫ਵੇਂ ਮੁੱਖੀ ਸ੍ਰੀ ਮਿਸਲ ਸ਼ਹੀਦਾਂ ਤਰਨਾ ਦਲ ਸ੍ਰੀ ਬਾਬਾ ਬਕਾਲਾ ਸਾਹਿਬ)

# ਸਰਬਲੋਹ ਪਾਠ ਦਾ ਫਲ

www.archive.org/details/namdhari

ਜਿਵੇਂ ਕਾਨੜਾ ਰਾਗ ਵਿੱਚ ਪੰਜਵੇਂ ਪਾਤਸ਼ਾਹ ਜੀ ਨੇ ਅਕਾਲ ਪੁਰਖ ਜੀ ਤੋਂ ਤਾਨ, ਮਾਨ, ਧਨ-ਦੋਲਤ ਅਤੇ ਸਾਹਿਬਜ਼ਾਦੇ ਦੀ ਮੰਗ ਕੀਤੀ ਹੈ।

ਯਥਾ - ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ ॥੧॥

ਤਿਵੇਂ ਹੀ ਕਲਗੀਧਰ ਜੀ ਨੇ ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਦੀ ਰਚਨਾ ਕਰਕੇ, ਅਕਾਲ ਪੁਰਖ ਜੀ ਤੋਂ ਪੰਥ ਖਾਲਸੇ ਵਿੱਚ ਧਨ-ਦੌਲਤ ਦੀ ਕਮੀ ਨ ਆਵੇ, ਇਹ ਮੰਗ ਮੰਗੀ ਹੈ।

ਯਥਾ-ਦ੍ਰਬਜ ਉਪਾਵਨ ਕੇ ਨਮਿਤ ਸਿਮਰੋ ਸ੍ਰੀ ਜਗਮਾਇ ॥

ਤਥਾ - ਯਹ ਲੀਲਾ ਜੋ ਸੁਨੈ, ਹੋ ਯਹ ਲੀਲਾ ਜੋ ਸੁਨੈ, ਜਨਮ ਜਨਮ ਮਲ ਜਾਇ॥
ਸ੍ਰੀ ਸਰਬਲੋਹ ਕੋ ਸਮਰ, ਹੋ ਸ੍ਰੀ ਸਰਬਲੋਹ ਕੋ ਸਮਰ, ਮਨ ਬਾਂਛਿਤ ਫਲ ਦਾਇ॥
ਨਿਰਧਨ ਹੋਇ ਧਨਵੰਤ , ਹੋ ਨਿਰਧਨ ਹੋਇ ਧਨਵੰਤ, ਕਾਯਰ ਸਮਰ ਲੜਾਇ॥

(ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਜੀ)

ਕਲਗੀਧਰ ਜੀ ਨੇ ਸ੍ਰੀ ਸਰਬਲੋਹ ਪ੍ਰਕਾਸ਼ ਸਾਹਿਬ ਜੀ ਦੀ ਰਚਨਾ ਕਰਵਾ ਕੇ, ਖਾਲਸੇ ਨੂੰ "ਸ੍ਰੀ ਮਾਯਾ ਸਰੂਪ" ਅਕਾਲ ਪੁਰਖ ਦੀ ਪੂਜਾ ਕਰਨ ਦਾ ਹੁਕਮ ਦਿੱਤਾ ਅਤੇ ਨਾਲ ਹੀ ਬਚਨ ਕੀਤਾ ਕਿ ਜਿਹੜਾ "ਸ੍ਰੀ ਮਾਯਾ" (ਸ੍ਰੀਪਤਿ,ਅਕਾਲ ਪੁਰਖ ਜੀ) ਦੀ ਪੂਜਾ ਕਰੇਗਾ, ਉਸ ਦੇ ਕੋਲ ਧਨ-ਦੌਲਤ ਦੀ ਕਦੇ ਕਮੀ ਨਹੀਂ ਆਵੇਗੀ।

ਸੋ ਜੰਤਰ-ਮੰਤਰਾਂ ਦਾ ਤਿਆਗ ਕਰਕੇ ਗੁਰੂ ਨਾਨਕ ਲੇਵਾ ਸੰਗਤ ਅਕਾਲ ਪੁਰਖ ਜੀ ਦੀ ਪੂਜਾ ਕਰੋ ਤਾਂ ਇਹ ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਜੀ ਵਿੱਚੋਂ ਵਿਸ਼ੇਸ਼ ਸੰਗ੍ਰਹਿ ਕੀਤਾ ਗਿਆ ਹੈ ।

॥ਭੁਲ ਚੁਕ ਦੀ ਖਿਮਾ ਜੀ॥

ਸੰਗ੍ਰਹਿ ਕਰਤਾ

ਗਿਆਨੀ ਗੁਰਵਿੰਦਰ ਸਿੰਘ ਜੀ ਨੰਗਲੀ

www.archive.org/details/namdhari

www.archive.org/details/namdhari

ੴ ਸਤਿਗੁਰ ਪ੍ਰਸਾਦਿ

## (ੳ) ਸਹਿਜ ਪਾਠ ਅਰੰਭ ਕਰਨ ਦੀ ਪਾਠ ਮਰਿਆਦਾ

- ਜਿੱਥੇ ਪਾਠ ਕਰਨਾ ਹੋਵੇ,ਉਸ ਕਮਰੇ ਜਾਂ ਅਸਥਾਨ ਦਾ ਇਸਨਾਨ ਕਰਵਾ ਲੈਣਾ।
- ਹਰ ਰੋਜ਼ ਪਾਠ ਦੌਰਾਨ ਸਰੀਰਕ ਕ੍ਰਿਆ ਸੁਧ ਰੱਖਣੀ।
- ਪਾਠ ਦੌਰਾਨ ਹਰ ਰੋਜ਼ ਸੱਤ ਪ੍ਰਕਾਰ ਦਾ ਨਈਬੇਦ (ਜਿਵੇ ਬਦਾਮ ਗਿਰੀ,ਛੁਹਾਰੇ,ਪਿਸਤਾ,ਛੋਟੀ ਲਾਚੀ, ਸੋਗੀ, ਲੋਂਗ, ਖੋਪਾ,ਕਾਜੂ,ਜਾਫਲ ਇਤਿਆਦਿਕ) ਆਪਣੇ ਵਿੱਤ ਅਨੁਸਾਰ ਵਰਤਾਉਣਾ।ਹਰ ਰੋਜ਼ ਆਰੰਭ ਤੋਂ ਭੋਗ ਤੱਕ ਧੂਪ, ਜੋਤ ਜਗਾਉਣੀ ਅਤੇ ਕੁੰਭ ਰੱਖਣਾ।
- ਇੱਕ ਜਾਂ ਇੱਕ ਤੋਂ ਵੱਧ ਸਿੰਘ ਵੀ, ਬਦਲਵੀ-ਰੋਲ ਦਾ ਵਿਧਾਨ ਕਰਕੇ ਪਾਠ ਕਰ ਸਕਦੇ ਹਨ।
- ਸ੍ਰੀ ਦਸਮ ਗੁਰੂ;ਗ੍ਰੰਥ ਸਾਹਿਬ ਜੀ ਦੀ ਪਹਿਲੀ ਬਾਣੀ ਸ੍ਰੀ ਜਾਪੁ ਸਾਹਿਬ ਦਾ ਸੰਪੂਰਨ ਪਾਠ ਕਰਨਾ ਅਤੇ ਸਬੁਧਿ ਬਾਚ ਵਾਲਾ ੪੦੫ ਵਾ ਸੰਪੂਰਨ ਚਰਿਤਰ ਚੌਪਈ ਸਾਹਿਬ ਸਮੇਤ ਪੜਕੇ ਕੜਾਹ ਪ੍ਰਸ਼ਾਦ ਅਤੇ ਸ਼ਹੀਦੀ ਦੇਗ ਤਿਆਰ ਕਰਕੇ ਸ੍ਰੀ ਅਨੰਦ ਸਾਹਿਬ ਦਾ ਪਾਠ ਕਰਨਾ ਅਤੇ ਅਰਦਾਸਾ ਸੋਧਣਾ।
- ਅਰਦਾਸਾ ਸੋਧਣ ਉਪਰੰਤ ਜੇਕਰ ਤਿੰਨੇ ਦਰਬਾਰ (ਧੰਨ ਧੰਨ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,ਸ੍ਰੀ ਦਸਮ ਗੁਰੂ;ਗ੍ਰੰਥ ਸਾਹਿਬ ਜੀ ਅਤੇ ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਜੀ)ਹੋਣ ਤਾ ਤਿੰਨਾ ਦਰਬਾਰ ਦਾ

ਸ਼੍ਰੀ ਮੁਖਵਾਕ ਲੈ ਲੈਣਾ ਜੇਕਰ ਤਿੰਨੇ ਦਰਬਾਰ ਨਾ ਹੋਣ ਤਾ ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਜੀ ਦਾ ਸ਼੍ਰੀ ਮੁਖਵਾਕ ਲੈ ਲੈਣਾ।ਫਿਰ ਇਸ ਤੇ ਬਾਦ ਪੰਜ ਪਾਠ ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ਜਪੁ॥ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥ ਅਤੇ ਅਕਾਲ ਪੁਰਖ ਕੀ ਰਛਾ ਹਮਨੈ ॥ ਸਰਬ ਲੋਹ ਦੀ ਰਛਿਆ ਹਮਨੈ ॥ ਸਰਬ ਕਾਲ ਜੀ ਦੀ ਰਛਿਆ ਹਮਨੈ ॥ ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ ॥ ਤੱਕ ਦੇ ਕਰਨੇ।ਫੇਰ ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਜੀ ਦੀ ਪਹਿਲੀ ਬਾਣੀ ਸ੍ਰੀ ਭਵਾਨੀ ਅਸਤੋਤ੍ਰ (੧ ਛੰਦ ਤੋਂ ਲੈ ਕੇ ੧੦੭ ਛੰਦ) ਤੱਕ ਪਾਠ ਕਰਕੇ ਪਾਠ ਨੂੰ ਵਿਸ਼ਰਾਮ ਦੇਣਾ ਤੇ ਕੜਾਹ ਪ੍ਰਸ਼ਾਦ ਅਤੇ ਸ਼ਹੀਦੀ ਦੇਗ ਵਰਤਾਉਣੀ।

## (ਅ) ਅਧਿਆਏ ਦੀ ਸਮਾਪਤੀ ਉਪਰ ਅਰਦਾਸ ਦੀ ਪਾਠ ਮਰਿਆਦਾ

- ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਜੀ ਵਿਚ ਪੰਜ ਅਧਿਆਏ ਹਨ।ਹਰੇਕ ਅਧਿਆਏ ਦੀ ਸਮਾਪਤੀ ਉਪਰ ਸਰਬਲੋਹ-ਕਵਚ (ਛੰਦ ੨੮੭੭),ਸਰਬਲੋਹ-ਅਸਤੋਤ੍ਰ (ਛੰਦ ੨੮੬੨-੨੮੬੩) ਤੇ ਆਰਤੀ ਸਰਬਲੋਹ ਜੀ ਕੀ ਪੜ੍ਹ ਕੇ ਕੜਾਹ ਪ੍ਰਸ਼ਾਦ ਅਤੇ ਸ਼ਹੀਦੀ ਦੇਗ ਤਿਆਰ ਕਰਕੇ ਅਨੰਦੁ ਸਾਹਿਬ ਪੜਨਾ ਅਰਦਾਸਾ ਸੋਧਣਾ।

## (ੲ) ਸਹਿਜ ਪਾਠ ਦੇ ਭੋਗ ਦੀ ਪਾਠ ਮਰਿਆਦਾ

- ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਜੀ ਦਾ ਮੱਧ ਸਰਬਲੋਹ-ਅਸਤੋਤ੍ਰ (ਛੰਦ ੨੮੬੨-੨੮੬੩) ਦੇ ਅਰੰਭ ਤੇ ਲਾਉਣਾ ਹੈ।ਮੱਧ ਤੇ ਕੜਾਹ ਪ੍ਰਸ਼ਾਦ ਅਤੇ ਸ਼ਹੀਦੀ ਦੇਗ ਤਿਆਰ ਕਰਕੇ ਅਰਦਾਸਾ ਸੋਧਣਾ।

- ਸੱਤ ਪ੍ਰਕਾਰ ਦਾ ਨਈਬੇਦ,ਸੱਤ ਪ੍ਰਕਾਰ ਦੀ ਮਠਿਆਈ, ਸੱਤ ਪ੍ਰਕਾਰ ਦੇ ਫਲ, ਸੱਤ ਪ੍ਰਕਾਰ ਦੇ ਪਕਵਾਨ ਇਤਿਆਦਿਕ ਵਸਤਾਂ ਘੱਟ ਤੋਂ ਘੱਟ ਜ਼ਰੂਰ ਵਰਤਾਉਣੀਆ।

## (ਸ) ਸਹਿਜ ਪਾਠ ਦੇ ਭੋਗ ਦੀ ਪਾਠ ਮਰਿਆਦਾ

- ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਜੀ ਦਾ ਭੋਗ ਕ੍ਰਿਸ਼ਨਾਂ ਅਵਤਾਰ ਪੜ ਕੇ ਅਤੇ ਫੇਰ ਲੜੀਵਾਰ ੧. ਸ੍ਰੀ ਭਵਾਨੀ ਅਸਤੋਤ੍ਰ (੧ ਛੰਦ ਤੋਂ ਲੈ ਕੇ ੧੦੭ ਛੰਦ),੨. ਬਿਸਨੁਪਦ ਪੁਨਜਾਕੀ ਅਥ ਗੁਰਗਾਦੀ ਪਾਤਸਾਹੀ ਦਸਕ ਚਤੁਰ ਬੰਸ ਸੁਭ ਬੰਸ ਸ੍ਰੀ ਸਤਿਗੁਰ ਜੀ ਸੂਚੀ ਕਥਤੇ ਤ੍ਰ ਬਲਿ (ਛੰਦ ੩੧੫੯ ਤੋ ੩੧੬੨), ੩. ਖਾਲਸਾ-ਮਹਿਮਾ (ਛੰਦ ੩੩੦੮ ਤੋ ੩੩੦੯), ੪. ਸਰਬਲੋਹ-ਕਵਚ (ਛੰਦ ੨੮੭੭), ੫. ਸਰਬਲੋਹ ਅਸਤੋਤ੍ਰ (ਛੰਦ ੨੮੬੨-੨੮੬੩), ੬. ਬਿਸਨੁਪਦ ਪੁਨਜਾਕੀ ਤਰਹ ਦੂਜੀ ॥ ਛੰਦ ਬਹਰ ਤਵੀਲ ॥ ਕਬਜੋਬਾਚ ਬੇਨਤੀ ॥ (ਛੰਦ ੨੮੮੮) ਤੇ ੭. ਆਰਤੀ ਸਰਬਲੋਹ ਜੀ ਕੀ ਪੜ੍ਹ ਕੇ ਕੜਾਹ ਪ੍ਰਸ਼ਾਦ ਅਤੇ ਸ਼ਹੀਦੀ ਦੇਗ ਤਿਆਰ ਕਰਕੇ ਅਨੰਦੁ ਸਾਹਿਬ ਪੜਨਾ ਅਰਦਾਸਾ ਸੋਧਣਾ।
- ਫੁੱਲਾਂ ਦੀ ਵਰਖਾ ਕਰਨੀ ਤੇ ਰੁਮਾਲਾ ਸਾਹਿਬ ਆਦਿ ਭੇਟ ਕਰਨ ਦੀ ਵੀ ਸਭ ਮਰਿਆਦਾ ਕਰਨੀ।
- ਭੋਗ ਤੇ ਵਿਤ ਅਨੁਸਾਰ ਵੱਧ ਤੋਂ ਵੱਧ ਫਲ, ਪਕਵਾਨ,ਭੋਜਨ,ਨਈਬੇਦ ਆਦਿਕ ਵਰਤਾਉਣਾ।
- ਸੱਤ ਪ੍ਰਕਾਰ ਦਾ ਨਈਬੇਦ,ਸੱਤ ਪ੍ਰਕਾਰ ਦੀ ਮਠਿਆਈ, ਸੱਤ ਪ੍ਰਕਾਰ ਦੇ ਫਲ, ਸੱਤ ਪ੍ਰਕਾਰ ਦੇ ਪਕਵਾਨ ਇਤਿਆਦਿਕ ਵਸਤਾਂ ਘੱਟ ਤੋਂ ਘੱਟ ਜ਼ਰੂਰ ਵਰਤਾਉਣੀਆ।
- ਜਿੱਥੇ ਪਾਠ ਹੋਵੇ, ਉੱਥੇ ਦੀਪ-ਮਾਲਾ ਕਰਨੀ।

## ਨੋਟ–ਇਹ ਸਾਰਾ ਪਾਠ ਘਰ ਵਿੱਚ ਪਾਠੀ ਸਿੰਘਾਂ ਤੋਂ ਵੀ ਕਰਵਾਇਆ ਜਾ ਸਕਦਾ ਹੈ।

ਲਿੰਕ ਧੰਨ ਧੰਨ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ :- https://drive.google.com/file/d/1IdS2WK1GjqWZGtFGAM0Hm_DOE65ECOcY/view

ਲਿੰਕ ਸ੍ਰੀ ਦਸਮ ਗੁਰੂ ; ਗ੍ਰੰਥ ਸਾਹਿਬ ਜੀ :- http://www.panjabdigilib.org/webuser/searches/downloadPdf.jsp?file=BK-000751.pdf&docid=1920

ਲਿੰਕ ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਜੀ ਭਾਗ ੧ :- https://drive.google.com/file/d/1L3icfg786CGKau8kG7JjidY-ji8Inlb6/view

ਲਿੰਕ ਸ੍ਰੀ ਸਰਬਲੋਹ ਪ੍ਰਕਾਸ਼ ਗ੍ਰੰਥ ਸਾਹਿਬ ਜੀ ਭਾਗ ੨ :- https://drive.google.com/file/d/1SuFOEb6P0789ljXnTC43KzCYkJOyNT2t/view



**ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹ॥**